For C.D

# PUNJAB VIDHAN SABHA

## DEBATES

*Thursday, the 8th September, 2016*

**Vol. XIII– No. 1**

OFFICIAL REPORT




CONTENTS



---

**Punjab Vidhan Sabha Secretariat, Chandigarh**

Price : Rs._________.

**PUNJAB VIDHAN SABHA**

*Thursday, the 8th September, 2016*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 2.00 P.M. Mr. Speaker (Doctor Charnjit Singh Atwal) in the Chair.*

---

**ਮਾਨਯੋਗ ਸਪੀਕਰ :** ਅਕਾਲ ਚਲਾਣਿਆਂ ਦਾ ਵਰਣਨ । ਵਿਧਾਨ ਸਭਾ ਦੇ ਪਿਛਲੇ ਸਮਾਗਮ ਤੋਂ ਅੱਜ ਤੱਕ ਦੇ ਸਮੇਂ ਦੌਰਾਨ ਕਈ ਸਤਿਕਾਰਯੋਗ ਸ਼ਖਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ। ਅੱਜ ਅਸੀਂ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਇਕੱਤਰ ਹੋਏ ਹਾਂ।

ਸ਼੍ਰੀ ਸਵਰਨ ਸਿੰਘ, ਸਾਬਕਾ ਐਮ.ਐਲ.ਏ. ਸਾਨੂੰ ਮਿਤੀ 27 ਜੁਲਾਈ, 2016 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 1 ਮਾਰਚ, 1923 ਨੂੰ ਪਿੰਡ ਖਾਂਸਾਵਾਲੀ, ਤਹਿਸੀਲ ਡੇਰਾ ਬਾਬਾ ਨਾਨਕ, ਜ਼ਿਲ੍ਹਾ ਗੁਰਦਾਸਪੁਰ ਵਿਖੇ ਹੋਇਆ। ਉਹ ਸਾਲ 1977 ਤੋਂ 1980 ਤੱਕ ਅਕਾਲੀ ਦਲ ਦੇ ਮੈਂਬਰ ਵਜੋਂ ਧਾਰੀਵਾਲ ਹਲਕੇ ਤੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ। ਉਹ ਸਰਵੋਦਯ ਸਮਾਜ ਦੇ ਅਚਾਰੀਆ ਵਿਨੋਬਾ ਭਾਵੇ ਨਾਲ 12 ਸਾਲ ਜੁੜੇ ਰਹੇ। ਉਨ੍ਹਾਂ ਨੇ ਅਕਾਲੀ ਕਾਰਜ ਕਰਤਾ ਵਜੋਂ 2 ਸਾਲ ਦੀ ਕੈਦ ਵੀ ਕੱਟੀ।

ਸ਼੍ਰੀ ਰਾਮ ਲਾਲ, ਸਾਬਕਾ ਐਮ.ਐਲ.ਏ. ਵੀ ਸਾਨੂੰ ਮਿਤੀ 26 ਅਪ੍ਰੈਲ, 2016 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 6 ਜੂਨ, 1941 ਨੂੰ ਪਿੰਡ ਚੱਕ ਮਰਿਆਲ, ਜ਼ਿਲ੍ਹਾ ਗੁਰਦਾਸਪੁਰ ਵਿਖੇ ਹੋਇਆ। ਉਹ ਹਮੇਸ਼ਾ ਦਲਿਤਾਂ, ਮਜ਼ਦੂਰ ਅਤੇ ਦੱਬੇ-ਕੁਚਲੇ ਲੋਕਾਂ ਲਈ ਸੰਘਰਸ਼ ਕਰਦੇ ਰਹੇ। ਉਹ ਗਰੀਬ ਜਨਤਾ ਯੂਨੀਅਨ, ਗੁਰਦਾਸਪੁਰ ਦੇ ਪ੍ਰਧਾਨ ਅਤੇ ਭਾਰਤੀ ਜਨਤਾ ਪਾਰਟੀ ਦੇ ਉਪ ਪ੍ਰਧਾਨ ਵੀ ਰਹੇ।

ਸ਼੍ਰੀਮਤੀ ਕਮਲਾ ਅਡਵਾਨੀ ਪਤਨੀ ਸ਼੍ਰੀ ਲਾਲ ਕ੍ਰਿਸ਼ਨ ਅਡਵਾਨੀ, ਭਾਰਤ ਦੇ ਸਾਬਕਾ ਉਪ ਪ੍ਰਧਾਨ ਮੰਤਰੀ ਵੀ ਸਾਨੂੰ ਮਿਤੀ 6 ਅਪ੍ਰੈਲ, 2016 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ ਸਾਰਾ ਜੀਵਨ ਗਰੀਬਾਂ ਅਤੇ ਦੱਬੇ-ਕੁਚਲੇ ਲੋਕਾਂ ਦੀ ਸੇਵਾ ਕਰਨ ਲਈ ਗੁਜ਼ਾਰਿਆ।

ਸ਼੍ਰੀ ਅਮਰਜੀਤ ਸਿੰਘ ਭਾਟੀਆ, ਟਕਸਾਲੀ ਸੀਨੀਅਰ ਅਕਾਲੀ ਦਲ ਨੇਤਾ ਵੀ ਸਾਨੂੰ ਮਿਤੀ 5 ਮਾਰਚ, 2016 ਨੂੰ ਸਦੀਵੀ ਵਿਛੋੜਾ ਦੇ ਗਏ ਹਨ।

[ ਮਾਨਯੋਗ ਸਪੀਕਰ ]

ਉਨ੍ਹਾਂ ਦਾ ਜਨਮ ਸਾਲ 1945 ਵਿੱਚ ਸਿਆਲਕੋਟ (ਪਾਕਿਸਤਾਨ) ਵਿਖੇ ਹੋਇਆ। ਉਹ ਸ਼੍ਰੋਮਣੀ ਅਕਾਲੀ ਦਲ ਦੇ ਉੱਘੇ ਨੇਤਾ ਅਤੇ ਪਾਰਟੀ ਦੇ ਸੀਨੀਅਰ ਵਾਈਸ ਪ੍ਰਧਾਨ ਸਨ। ਉਨ੍ਹਾਂ ਨੇ ਪਾਰਟੀ ਨੂੰ ਮਜ਼ਬੂਤ ਬਨਾਉਣ ਲਈ ਅਣਥੱਕ ਮਿਹਨਤ ਕੀਤੀ। ਉਨ੍ਹਾਂ ਨੇ ਕਮਜ਼ੋਰ ਵਰਗ ਅਤੇ ਦਲਿਤਾਂ ਨੂੰ ਉੱਚਾ ਚੁੱਕਣ ਲਈ ਬਹੁਤ ਮਿਹਨਤ ਕੀਤੀ। ਉਹ ਇਕ ਤਜਰਬੇਕਾਰ ਸਿਆਸਤਦਾਨ ਸਨ। ਉਹ ਗਰੀਬਾਂ ਦੀ ਭਲਾਈ ਦੇ ਕੰਮਾਂ ਲਈ ਸਮਰਪਿਤ ਇਕ ਚੰਗੇ ਇਨਸਾਨ ਸਨ।

ਸ਼੍ਰੀ ਜੈ ਸਿੰਘ ਸੇਖੋਂ, ਉੱਘੇ ਕਾਨੂੰਨਦਾਨ ਅਤੇ ਪ੍ਰਸਿੱਧ ਕਾਨੂੰਨੀ ਮਾਹਰ ਵੀ ਸਾਨੂੰ ਮਿਤੀ 14 ਅਪ੍ਰੈਲ, 2016 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਮਿਤੀ 8 ਮਾਰਚ, 1988 ਨੂੰ ਹਾਈਕੋਰਟ ਦੇ ਜੱਜ ਨਿਯੁਕਤ ਹੋਏ। ਉਹ ਮਈ, 1994 ਨੂੰ ਰਿਟਾਇਰ ਹੋ ਗਏ। ਉਹ ਗੁਰਦੁਆਰਾ ਚੋਣ ਕਮਿਸ਼ਨ ਦੇ ਮੁੱਖ ਕਮਿਸ਼ਨਰ ਵੀ ਸਨ। ਉਹ ਪੰਜਾਬ ਰਾਜ ਮਨੁੱਖੀ ਅਧਿਕਾਰ ਕਮਿਸ਼ਨ ਅਤੇ ਹਰਿਆਣਾ ਜੇਲ੍ਹ ਰਿਫਾਰਮਜ਼ ਕਮਿਸ਼ਨ ਦੇ ਮੈਂਬਰ ਵੀ ਰਹੇ। ਉਹ ਨਵੰਬਰ, 2012 ਨੂੰ ਲੋਕਪਾਲ ਨਿਯੁਕਤ ਹੋਏ।

ਸਰਵਸ਼੍ਰੀ ਮਾਸਟਰ ਕਰਤਾ ਰਾਮ, ਗੁਰਚਰਨ ਸਿੰਘ, ਗੁਰਦਿਆਲ ਸਿੰਘ, ਬਾਬੂ ਸਿੰਘ, ਸੰਤ ਸਿੰਘ ਪਤੰਗਾ, ਰਤਨ ਸਿੰਘ, ਅਮਰ ਸਿੰਘ, ਰਤਨ ਸਿੰਘ ਸਾਰੇ ਸੁਤੰਤਰਤਾ ਸੰਗਰਾਮੀ ਵੀ ਸਾਨੂੰ ਸਭਨਾਂ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਸਾਰੇ ਸੁਤੰਤਰਤਾ ਸੰਗਰਾਮੀਆਂ ਨੇ ਆਪਣੀ ਲਗਨ, ਮਿਹਨਤ ਅਤੇ ਕੁਰਬਾਨੀ ਸਦਕਾ ਹਿੰਦੁਸਤਾਨ ਨੂੰ ਆਜ਼ਾਦ ਕਰਵਾਉਣ ਵਿੱਚ ਆਪਣਾ ਆਪਣਾ ਯੋਗਦਾਨ ਪਾਇਆ। ਅਸੀਂ ਉਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਮਿਲੀ ਅਜ਼ਾਦੀ ਦਾ ਨਿੱਘਾ ਆਨੰਦ ਮਾਣ ਰਹੇ ਹਾਂ ਅਤੇ ਉਨ੍ਹਾਂ ਨੂੰ ਕਦੇ ਵੀ ਭੁਲਾ ਨਹੀਂ ਸਕਦੇ।

ਸ਼੍ਰੀਮਤੀ ਚੰਦ ਕੌਰ ਪਤਨੀ ਸਤਿਗੁਰੂ ਜਗਜੀਤ ਸਿੰਘ ਨਾਮਧਾਰੀ ਵੀ ਸਾਨੂੰ ਮਿਤੀ 4 ਅਪ੍ਰੈਲ, 2016 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 88 ਸਾਲਾਂ ਦੇ ਸਨ।

ਸ਼੍ਰੀ ਭਰਪੂਰ ਸਿੰਘ ਬਲਬੀਰ, ਸਾਬਕਾ ਚੀਫ ਐਡੀਟਰ ਵੀ ਸਾਨੂੰ ਮਿਤੀ 21 ਅਗਸਤ, 2016 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 3 ਮਾਰਚ, 1931 ਨੂੰ ਹੋਇਆ। ਉਹ ਜਲੰਧਰ ਦੀ ਪੰਜਾਬੀ ਰੋਜ਼ਾਨਾ ਅਕਾਲੀ ਪੱਤਰਿਕਾ ਅਤੇ ਅੱਜ ਦੀ ਆਵਾਜ਼ ਦੇ ਸਾਬਕਾ ਸੰਪਾਦਕ ਸਨ।

ਇਨ੍ਹਾਂ ਸਭਨਾਂ ਦੇ ਚਲੇ ਜਾਣ ਨਾਲ ਦੇਸ਼, ਰਾਜ ਅਤੇ ਸਾਨੂੰ ਨਾ ਪੂਰਿਆ

ਜਾਣ ਵਾਲਾ ਵੱਡਾ ਘਾਟਾ ਪਿਆ ਹੈ ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ ....

**ਮਾਨਯੋਗ ਸਪੀਕਰ :** ਮੈਂ ਬੇਨਤੀ ਕਰਾਂ ਕਿ ਇਸ ਨੂੰ ਕਿਸੇ ਹੱਦ ਤੱਕ ਰਹਿਣ ਦਿਓ। ਇਸ ਦੀ ਮਹੱਤਤਾ ਨੂੰ ਖਤਮ ਨਾ ਕਰੋ। ....(ਵਿਘਨ).... ਮੇਰੀ ਬੇਨਤੀ ਇਹ ਹੈ ਕਿ ਜੇ ਤਾਂ ਕੋਈ ਫਰੀਡਮ ਫਾਈਟਰ ....(ਵਿਘਨ)...

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਸਰਦਾਰ ਗੁਰਦਿਆਲ ਸਿੰਘ ਪਦਮਸ਼੍ਰੀ ਐਵਾਰਡ ਪ੍ਰਾਪਤ ਸਨ ਅਤੇ ਸ਼੍ਰੀ ਐਚ.ਕੇ. ਮਨਮੋਹਨ ਸਿੰਘ, ਵਾਈਸ ਚਾਂਸਲਰ ਸਨ, ਉਹ ਸਾਡੇ ਤੋਂ ਵਿਛੜ ਗਏ ਹਨ ।

**ਮਾਨਯੋਗ ਸਪੀਕਰ :** ਸਰਦਾਰ ਗੁਰਦਿਆਲ ਸਿੰਘ ਦਾ ਇਨਕਲੂਡ ਕਰ ਲਵੋ। ਇਨ੍ਹਾਂ ਸਭ ਦੇ ਚਲੇ ਜਾਣ ਨਾਲ ਦੇਸ਼ ਅਤੇ ਰਾਜ ਨੂੰ ਨਾ ਪੂਰਿਆ ਜਾਣ ਵਾਲਾ ਵੱਡਾ ਘਾਟਾ ਪਿਆ ਹੈ ਅਤੇ ਅਸੀਂ ਉਨ੍ਹਾਂ ਦੀਆਂ ਵਡਮੁੱਲੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਅਸੀਂ ਇਨ੍ਹਾਂ ਵਿਛੜੀਆਂ ਸ਼ਖਸੀਅਤਾਂ ਦੇ ਪਦ ਚਿੰਨਾਂ ਤੇ ਚਲਦੇ ਹੋਏ ਲੋਕਾਂ ਦੀ ਸੇਵਾ ਵਿੱਚ ਹਾਜ਼ਰ ਰਹੀਏ। ਇਹੀ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ। ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਇਨ੍ਹਾਂ ਸ਼ਖਸੀਅਤਾਂ ਦੀਆਂ ਰੂਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਚੜ੍ਹਦੀ ਕਲਾ ਵਿੱਚ ਰੱਖੇ ਅਤੇ ਭਾਣਾ ਮੰਨਣ ਦਾ ਬਲ ਬਖਸ਼ੇ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਮਤੇ ਸਾਰੀਆਂ ਵਿਛੜੀਆਂ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ਭੇਜ ਦਿੱਤੇ ਜਾਣ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੁਝ ਹੋਰ ਉਘੀਆਂ ਸ਼ਖਸੀਅਤਾਂ ਰਹਿ ਗਈਆਂ ਹਨ।

**ਮਾਨਯੋਗ ਸਪੀਕਰ :** ਮੈਂ ਅੱਗੇ ਵੀ ਬੇਨਤੀ ਕਰ ਚੁੱਕਿਆ ਹਾਂ ਇਸ ਸ਼ਰਧਾਂਜਲੀ ਸਮਾਰੋਹ ਦੀ ਮਰਿਆਦਾ ਨੂੰ ਇਸ ਢੰਗ ਨਾਲ ਨਾ ਲੈ ਲਵੋ ਕਿ ਇਸ ਦੀ ਮਹੱਤਤਾ ਹੀ ਖਤਮ ਹੋ ਜਾਵੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਨਹੀਂ, ਇਸ ਤਰ੍ਹਾਂ ਨਹੀਂ ਹੈ ਜੀ।

**ਮਾਨਯੋਗ ਸਪੀਕਰ :** ਮੈਂ ਚਾਹੁੰਦਾ ਹਾਂ ਕਿ ...

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਸ਼ਖਸੀਅਤਾਂ ਦੇ ਨਾਮ ਸੁਣ ਲਵੋ।

**ਮਾਨਯੋਗ ਸਪੀਕਰ :** ਮੈਂ ਤੁਹਾਡੀ ਚਿੱਠੀ ਪੜ੍ਹ ਲਈ ਹੈ। ਮੈਂ ਇਹ ਚਾਹੁੰਦਾ ਹਾਂ ਕਿ ਇਸ ਨੂੰ ਤੁਸੀਂ ਫਰੀਡਮ ਫਾਈਟਰ ਤੱਕ ਜਾਂ ਜਿਹੜੀਆਂ ਕੋਈ ਹੋਰ ਮਹਾਨ ਸ਼ਖਸੀਅਤਾਂ ਹਨ, ਉਨ੍ਹਾਂ ਤੱਕ ਸੀਮਿਤ ਰੱਖੋ। ਜਿਹੜੇ ਤੁਸੀਂ ਨਾਮ ਕਹੇ ਹਨ, ਉਹ ਸ਼ਾਮਿਲ ਨਹੀਂ ਕਰ ਸਕਦੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਤੁਸੀਂ ਗੱਲ ਤਾਂ ਸੁਣ ਲਵੋ। ਪੂਰੀ ਗੱਲ ਤਾਂ ਸੁਣ ਲਵੋ। ਜਿਹੜੇ ਤੁਸੀਂ ਨਾਮ ਦਿੱਤੇ ਹਨ ....

**ਮਾਨਯੋਗ ਸਪੀਕਰ :** ਇਨ੍ਹਾਂ ਵਿਚੋਂ ਕਿਹੜਾ ਗਲਤ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ :** ਜਿਹੜੇ ਤੁਸੀਂ ਪੜ੍ਹੇ ਹਨ ....

**ਮਾਨਯੋਗ ਸਪੀਕਰ :** ਜਿਹੜੇ ਮੈਂ ਪੜ੍ਹੇ ਹਨ, ਉਨ੍ਹਾਂ ਵਿਚੋਂ ਕੋਈ ਇੱਕ ਨਾਮ ਦੱਸ ਦਿਓ ਕਿ ਗਲਤ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਦੇਖੋ ਅਮਰਜੀਤ ਸਿੰਘ ਭਾਟੀਆ।

**ਮਾਨਯੋਗ ਸਪੀਕਰ :** ਅਮਰਜੀਤ ਸਿੰਘ ਭਾਟੀਆ well known ਪੁਲੀਟੀਕਲ ਲੀਡਰ ਸਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਜੈ ਸਿੰਘ ਸੇਖੋਂ ?

**ਮਾਨਯੋਗ ਸਪੀਕਰ :** ਉਹ ਕਾਨੂੰਨਦਾਨ ਸਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਕਮਲਾ ਅਡਵਾਨੀ ? ** **

**Mr. Speaker :** Not to be recorded. ਜੇਕਰ ਸਦਨ ਦੀ ਸਹਿਮਤੀ ਹੋਵੇ ....(ਵਿਘਨ)....

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇੱਕ ਮਿੰਟ ਗੱਲ ਸੁਣ ਲਵੋ।

**ਮਾਨਯੋਗ ਸਪੀਕਰ :** ਨਹੀਂ ਜੀ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਸ਼ੋਕ ਪ੍ਰਸਤਾਵ ਵਿਛੜੀਆਂ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ...(ਵਿਘਨ)....

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਸੁਣਨ ਨੂੰ ਤਿਆਰ ਨਹੀਂ ....(ਵਿਘਨ).....

---

** Not recorded as ordered by the Chair.

**ਮਾਨਯੋਗ ਸਪੀਕਰ :** ਮੈਂ ਤੁਹਾਡੀ ਲੈਟਰ ਪੜ੍ਹ ਲਈ ਸੀ ...(ਵਿਘਨ)....

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਮੇਰੀ ਗੱਲ ਰਿਜੈਕਟ ਕਰ ਦਿਓ ਪਰ ਗੱਲ ਤਾਂ ਸੁਣ ਲਵੋ। ਮੈਂ ਬੰਦਿਆਂ ਦੇ ਨਾਮ ਦਿੰਦਾ ਹਾਂ, ਤੁਸੀਂ ਕਹਿ ਦਿਓ ਕਿ ਇਹ ਨਾਮ ਨਹੀਂ ਪਾਉਣ ਵਾਲੇ।

**ਮਾਨਯੋਗ ਸਪੀਕਰ :** ਸ਼ਰਧਾਂਜਲੀ ਸਮਾਰੋਹ ਵਿੱਚ ਜੋ ਤੁਸੀਂ ਕਹਿ ਰਹੇ ਹੋ, ਇਹ ਜਾਇਜ਼ ਨਹੀਂ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਕੋਈ ਗਲਤ ਗੱਲ ਨਹੀਂ ਕਰਨਾ ਚਾਹੁੰਦਾ ਲੇਕਿਨ ਸਾਡੇ ਐਮ.ਐਲ.ਏ., ਐਕਸ-ਐਮ.ਐਲ.ਏ. ਹਨ, ਉਨ੍ਹਾਂ ਦੀ ਵਾਈਫ ਦੀ ਡੈੱਥ ਹੋ ਗਈ।

**ਮਾਨਯੋਗ ਸਪੀਕਰ :** ਜੋ ਮੈਂ ਕਹਿ ਦਿੱਤਾ ਹੈ, ਇਸ ਤੋਂ ਅੱਗੇ ਨਹੀਂ ਜਾਣਾ ਚਾਹੀਦਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਪੰਜਾਬ ਦੇ ਵਿੱਚ ਇੱਕ ਸੰਤ ਭੁਪਿੰਦਰ ਸਿੰਘ ਮਾਰਿਆ ਗਿਆ, ਢੱਕੀ ਸਾਹਿਬ ਵਾਲਿਆਂ ਦੇ ਸਾਥੀ ....(ਵਿਘਨ).....

**ਮਾਨਯੋਗ ਸਪੀਕਰ :** ਇਹ ਸ਼ਰਧਾਂਜਲੀ ਸਮਾਰੋਹ ਫਰੀਡਮ ਫਾਈਟਰ, ਐਮ.ਐਲ.ਏਜ਼, ਮੈਂਬਰ ਪਾਰਲੀਮੈਂਟ, ਪੁਲੀਟੀਕਲ ਲੋਕਾਂ ਤੱਕ ਸੀਮਿਤ ਰਹਿਣ ਦਿਓ, ਇੱਥੋਂ ਤੱਕ ਹੱਦ ਰਹਿਣ ਦਿਓ ....(ਵਿਘਨ)...

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਗੱਲ ਤਾਂ ਸੁਣ ਲਵੋ ...(ਵਿਘਨ)...

**ਮਾਨਯੋਗ ਸਪੀਕਰ :** ਨਹੀਂ, I will not allow.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਤੁਸੀਂ ਪਹਿਲੇ ਦਿਨ ਹੀ ਇਹ ਕੰਮ ਸ਼ੁਰੂ ਕਰ ਦਿੱਤਾ।

**ਮਾਨਯੋਗ ਸਪੀਕਰ :** ਮੈਂ ਤੁਹਾਡੀ ਲੈਟਰ ਪੜ੍ਹ ਲਈ ਹੈ ...(ਵਿਘਨ)...

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਮੈਨੂੰ ਬੋਲਣ ਤਾਂ ਦਿਓ।

**ਮਾਨਯੋਗ ਸਪੀਕਰ :** ਨਹੀਂ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਮਤੇ ਸਾਰੀਆਂ ਵਿਛੜੀਆਂ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ਭੇਜ ਦਿੱਤੇ ਜਾਣ।

[ ਮਾਨਯੋਗ ਸਪੀਕਰ ]

ਹੁਣ ਮੈਂ ਸਮੂਹ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵਿਛੜੀਆਂ ਰੂਹਾਂ ਦੀ ਯਾਦ ਵਿੱਚ ਦੋ ਮਿੰਟ ਮੋਨ ਧਾਰਨ ਕਰਨ ਲਈ ਖੜ੍ਹੇ ਹੋਣ।

(ਇਸ ਸਮੇਂ-ਸਮੂਹ ਸਦਨ ਨੇ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ ।)

**ਮਾਨਯੋਗ ਸਪੀਕਰ :** ਹੁਣ ਸਦਨ, ਸ਼ੁੱਕਰਵਾਰ, ਮਿਤੀ 9 ਸਤੰਬਰ, 2016 ਦੇ 10.00 ਵਜੇ ਸਵੇਰ ਤੱਕ ਸਥੱਗਿਤ ਕੀਤਾ ਜਾਂਦਾ ਹੈ ।

*2.10 ਵਜੇ ਬਾਅਦ ਦੁਪਹਿਰ) (ਇਸ *ਸਮੇਂ ਸਦਨ ਸ਼ੁੱਕਰਵਾਰ, ਮਿਤੀ 9 ਸਤੰਬਰ, 2016 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।

------

